੧ ੴ ਸਤਿਗੁਰਪ੍ਰਸਾਦਿ ॥

# ਕਿੱਸਾ

# ਰਾਜਾ ਰਸਾਲੂ

ਕ੍ਰਿਤ

## ਮਿਤ ਸਿੰਘ ਕਵੀਸ਼ਰ
ਮੁਕਾਮ ਚੌਂਦਾ, ਰਿਆਸਤ ਪਟਿਆਲਾ

ਸੰਨ ੧੯੧੪ ਈ:

ਮੁਫ਼ੀਦ ਆਮ ਪ੍ਰੈਸ ਲਾਹੌਰ ਵਿਚ
ਰਾਇ ਬਹਾਦਰ ਲਾਲਾ ਮੋਹਨ ਲਾਲ ਸਾਹਿਬ ਦੇ ਪ੍ਰਬੰਧ ਸੇ ਛਪਿਆ ॥

ਪਹਿਲੀ ਵਾਰ, ੧੦੦੦

੧ ੴਸਤਿਗੁਰੂਪ੍ਰਸਾਦਿ ॥



## ਬਿਆਨ ਊੜਾ

ਊੜਾ ਆਖਦਾ ਓਅੰ ਜੋ ਕਾਰ ਹੈਗਾ ਸੁਣੋ ਓਸਦਾਆਪ ਬਿਆਨ ਭਾਈ॥ ਓਅੰਕਾਰ ਭਗਵਾਨ ਦਾ ਨਾਮ ਹੈਗਾ ਵਿਚ ਬੰਦੇ ਦੇ ਵੱਸਦਾ ਆਨ ਭਾਈ ॥ ਮਨ ਚ ਰਖਲੌ ਉਸ ਭਗਵਾਨ ਤਾਈਂ ਕਰੋ ਗਾਫਲੀ ਜਰਾ ਨਾ ਆਨ ਭਾਈ ॥ ਬੰਦਿਆ ਆਇਆ ਤੂ ਧਰਮ ਕਮਾਵਣੇ ਨੂੰ ਏਥੇ ਲੋਭ ਤੇ ਪੈ ਗਿਆ ਆਨ ਭਾਈ॥ ਘਾਟਾ ਪੈਜੂਗਾ ਛੇਕੜ ਅਖੀਰ ਤੈਨੂੰ ਨਫਾ ਹੁੰਦਾ ਹੀ ਏਸ ਚੋਂ ਆਨ ਭਾਈ ॥ ਕਾਹਨੂੰ ਪਾਪ ਵਿਕਾਰਾਂ ਦੇ ਵਿਚ ਪੈਂਦਾ ਏਸ ਸੌਦੇ ਦਾ ਧਰੇਂ ਨਾ ਧਿਆਨ ਭਾਈ ॥ ਨਫਾ ਖਟਣਾ ਜੇ ਤੈ ਚਿਤ ਲਾਕੇ ਚਰਨ ਪਕੜ ਲੈ ਓਸਦੇ ਆਨ ਭਾਈ ॥ਉਸ ਓਅੰਕਾਰਦਾਦਿਲੋਂ ਖਿਆਲ ਕਰ ਤੂੰ ਸੁਖੀ ਰਹੂਗੀ ਜਿੰਦਊ ਜਾਨ ਭਾਈ॥ ਬਾਝ ਉਸ ਭਗਵਾਨ ਤੇ ਮਿਤ ਸਿੰਘਾ ਬੇੜੀ ਨਰਕਾਂ ਦੇ ਵਿਚ ਤੂੰ ਜਾਨ ਭਾਈ ॥

# ਅਥ ਕਿੱਸਾ ਰਾਜੇ ਰਸਾਲੂ ਕਾ ਲਿਖਜਤੇ

## ਕ੍ਰਿਤ ਕਵੀ ਮਿਤ ਸਿੰਘ

ਦੋਹਿਰਾ॥ ਸਾਰਦ ਮਾਤਾ ਤੁਮ ਬਡੀ ਮੋ ਬੁਧ ਦੇ ਦਰ ਹਾਲ॥ ਪਿੰਗਲ ਕੀ ਛਾਇਆ ਲੀਏ ਬਰਨੋ ਬਾਵਨ ਚਾਲ॥
ਦੋਹਿਰਾ॥ਸਾਰਦ ਤੁਮ ਕੋ ਬੰਦਨਾ ਹਾਥ ਜੋੜ ਸਿਰ ਨਾਇ॥ ਗਿਆਨ ਦਾਸ ਕੋ ਦੀਜੀਏ ਬਸੋ ਕੰਠ ਮੇਂ ਆਇ॥

ਕਬਿੱਤ ॥ ਕਵੀ ਮਾਈ ਜੀ ਧਿਆਵੇ ਦਾਸ ਤੇਰਾ ਲੈ ਸਦਾਵੇ ਹਰਦਮ ਤੈਨੂੰ ਧਿਆਵੇ ਵਰ ਮੰਗੇ ਸੋ ਪਾਂਵਦਾ॥ਕਰੋ ਕੰਠ ਵਿਚ ਵਾਸ ਹੋਵੇ ਚਿਤ ਨੂੰ ਹੁਲਾਸ ਪੂਰੀ ਕਰੋ ਤੁਸੀ ਆਸ ਏਹੀ ਵਰ ਕਵੀ ਭਾਂਵਦਾ॥ ਕਾਨੂੰ ਲਾਈ ਐਨੀ ਡੇਰ ਦਾਸ ਖੜਾ ਦਰ ਫੇਰ ਕਰੇ ਬੰਦਨਾ ਉਚੇਰ ਸੀਸ ਚਰਨੀਂ ਝੁਕਾਂਵਦਾ॥ ਬਰਦੀਜੋ ਮਈਆ ਮੁਝਕੋ ਧਿਆਇ ਲਊਂ ਤੁਕੋ ਸਾਰ ਲੈ ਮੇਰੀ ਬੁਧ ਕੋ ਮਿਤ ਸਿੰਘ ਹੈ ਬਤਾਂਵਦਾ॥
ਦੋਹਿਰਾ ॥ ਦੁਰਗਾ ਨੂੰ ਜੋ ਧਿਆਂਵਦਾ ਇਕ ਚਿਤ ਹੋਕੇ ਦਾਸ॥ ਫਲ ਲੈ ਸੋਈ ਪਾਂਵਦਾ ਦਿਲ ਵਿਚ ਰਖੇ ਆਸ॥
ਕੋਰੜਾ ਛੰਦ ॥ ਆਦ ਤੋਂ ਭਵਾਨੀ ਦੁਰਗਾ ਰਖੀਂ ਲੱਜਿਆ॥ ਤੀਨ ਲੋਕ ਵਿਚ ਨਾਮ ਤੇਰਾ ਗੱਜਿਆ॥ ਹਥ ਜੋੜ ਸੀਸ ਚਰਨੀਂ ਨਮੋਉਂਦਾ॥ ਅਵਲ ਜੋ ਨਾਮ ਮਾਈ ਤੇਰਾ ਪਾਉਂਦਾ॥ ਬਾਰ ਬਾਰ ਬੇਨਤੀ ਰਿਹਾ ਗੁਜਾਰ ਜੀ॥ਹਥ

ਜੋੜ ਦਾਸ ਕਰਦਾ ਪੁਕਾਰ ਜੀ ॥ ਬੁਧ ਦਾ ਜੋ ਦਾਨ ਮੰਗਦਾ ਉਚਾਰ ਕੇ ॥ ਦੀਜੋ ਤੁਸੀ ਦਾਨ ਜੀ ਦਲੀਲ ਧਾਰਕੇ ॥ ਕਿਸਾ ਜੋ ਰਸਾਲੂ ਦਾ ਕਰਾਂ ਤਿਆਰ ਜੀ ॥ ਦੀਜੋ ਤੁਸੀ ਦਾਨ ਰਿਹਾ ਮੈਂ ਉਚਾਰ ਜੀ ॥ ਕਾਂਗੜੇ ਦੀ ਰਾਣੀਏ ਮੈਂ ਖੜਾ ਧਿਆਉਂਦਾ॥ਹਰ ਦਮ ਜੋਤ ਤੇਰੀ ਹਾਂ ਜਗਾਉਂਦਾ ॥ ਹਿੰਗਲਾਜ ਮਾਤਾ ਬਸਦੀ ਤੂੰ ਜਾਇਕੇ ॥ ਹਰ ਦਮ ਵੱਸੋ ਘਟ ਵਿਚ ਆਇਕੇ ॥ ਨਵਾਂ ਜੇਹਾ ਕਿਸਾ ਮੈਂ ਬਣੌਂਦਾ ਧਿਆ-ਇਕੇ ॥ ਹਰ ਦਮ ਵਸੋ ਘਟ ਵਿਚ ਆਇਕੇ ॥ ਕਾਂਗੜੇ ਦੀ ਰਾਣੀਏ ਲੈ ਦੀਜੋ ਦਾਨ ਜੀ॥ ਹਥ ਜੋੜ ਜੋਤ ਮੈਂ ਰਿਹਾ ਜਗਾਨ ਜੀ॥ ਤਾਰ ਦੇਓ ਬੇੜਾ ਸੁਆਲੀ ਦਾ ਜੀ ਆਇਕੇ॥ ਮਿਤਸਿੰਘ ਡਿਗਾ ਚਰਨਾਂਚਿ ਜਾਇਕੇ ॥ ਦੋਹਿਰਾ ॥ ਸਿਆਲਕੋਟ ਕੇ ਬੀਚ ਮੇਂ ਰਾਜਾ ਥੀਂ ਸਿਲੇਵਾਨ॥ ਰਾਣੀ ਲੂਣਾਂ ਦੇ ਘਰ ਪੁਤਰ ਹੋਇਆ ਨਾਮ ਰਸਾਲੂ ਜਾਨ ॥ ਦੋਹਿਰਾ ॥ ਬਚਨ ਪੂਰਨ ਦੇ ਆ ਪੈਦਾ ਹੋਇਆ ਬਾਲਕ ਜੀ ਆਨ॥ ਜੈਸਾ ਉਹਬੀ ਜਤੀ ਸੀ ਤੈਸਾ ਇਹਬੀ ਜਾਨ॥ ਕੋਰੜਾਛੰਦ ॥ ਸਿਆਲ ਕੋਟ ਵਿਚ ਰਾਜਾ ਸਲਵਾਨ ਜੀ॥ ਜੰਮਿਆ ਰਸਾਲੂ ਉਹਦੇ ਘਰ ਆਨ ਜੀ॥ ਪੂਰਨ ਦੇ ਬਚਨ ਪੂਰੇ ਹੋਏ ਆਨ ਜੀ॥ ਜੰਮਿਆ ਰਸਾਲੂ ਉਹ ਜਤੀ ਲੈ ਜਾਨ ਜੀ॥ ਸੁਣਕੇ ਪੁਤਰ ਖੁਸ਼ੀਆਂ ਮਨਾਉਂਦਾ॥ਰਾਜਾ ਸਿਲੇਵਾਨ ਪੰਡਤ ਬਲਾਉਂਦਾ॥ ਪੰਡਤਾਂ ਦੇ ਤਾਈਂ ਰਾਜਾ

ਹੈ ਸੁਨਾਉਂਦਾ ॥ ਜੋਤਸ਼ ਲਗਾਓ ਦੇਰ ਨਾ ਲਗਾਉਂਦਾ ॥ ਬ੍ਰਹਮਣ ਬਤੌਂਦਾਸਚ ਹੀ ਬਣਾਇਕੇ॥ਸੁਣੋ ਕੈਂਹਦਾ ਬਾਦ-ਸ਼ਾਹ ਜੀ ਕੰਨ ਲਾਇਕੇ॥ ਦਸਦਾ ਹਾਂ ਹਾਲ ਸਾਰਾ ਮੈਂ ਸੁਣਾ-ਇਕੇ॥ ਸੁਣੋ ਕੈਂਹਦਾ ਬਾਦਸ਼ਾਹਜੀ ਕੰਨ ਲਾਇਕੇ॥ ਆਖਦਾ ਹੈ ਬੇਦ ਤਪ ਏਦਾ ਭਾਰੀ ਜੋ॥ ਨਾਮ ਜੋ ਰਸਾਲੂ ਦੁਨੀਆਂ ਜਪੂ ਸਾਰੀ ਜੋ ॥ ਸੁਣਕੇ ਤੇ ਬਾਦਸ਼ਾਹ ਹੋਇਆ ਅਨੰਦ ਜੀ ॥ ਬੇਦ ਜੋ ਪੁਰਾਨ ਕੁਲ ਕਰੇ ਬੰਦ ਜੀ ॥ ਪੁੰਨ ਦਾਨ ਕਰਦਾ ਰਾਜਾ ਬੜਾ ਭਾਰੀ ਜੋ॥ ਜਪਦੀ ਹੈ ਨਾਮ ਦੁਨੀਆਂ ਲੈ ਸਾਰੀ ਜੋ ॥ ਵੰਡਦਾ ਹੈ ਧਨ ਬੰਨ੍ਹ ਕੇ ਦਲੇਰੀ ਜੋ ॥ ਬ੍ਰਹਮਣਾਂ ਦੇ ਤਾਈਂ ਦੇਂਦਾ ਹੈ ਲਵੇਰੀ ਜੋ ॥ ਹੋਗਏ ਲੈ ਬ੍ਰਹਮਣ ਫੇਰ ਜੋ ਅਨੰਦ ਜੀ ॥ ਰਾਜੇ ਤਾਈਂ ਮਿਤਸਿੰਘਾ ਚੜ੍ਹ ਗਿਆ ਚੰਦ ਜੀ ॥ ਦੋਹਿਰਾ ॥ ਤਕੜਾ ਰਸਾਲੂ ਹੋਗਿਆ ਲੱਗਾ ਕਚੈਹਰੀ ਜਾਨ ॥ ਜਿਉਂ ਜਿਉਂ ਕਚੈਹਰੀ ਜਾਂਵਦਾ ਹੋਇਆ ਚਤਰਸੁਜਾਨ ॥ ਕੋਰੜਾ ਛੰਦ ॥ ਹੋਗਿਆ ਰਸਾਲੂ ਫੇਰ ਲੈ ਜੁਆਨ ਜੀ ॥ ਲਗਿਆ ਕਚੈਹਰੀ ਵਿਚ ਆਪ ਜਾਨ ਜੀ ॥ ਸਭਾ ਵਿਚ ਬੈਠਾ ਲਗਦਾ ਪਿਆਰਾ ਜੀ ॥ ਚੰਦ੍ਰਮਾਂ ਦੇ ਕੋਲ ਜਿਵੇਂ ਸੋਹੇ ਤਾਰਾ ਜੀ ॥ ਬਾਲਕ ਨਸ਼ਾਨ ਸੋਹਣਾ ਸ਼ਕਲਵੰਦ ਜੀ ॥ ਕੰਠਾ ਹੈ ਸੁਨੈਹਰੀ ਜਿਉਂ ਲੈ ਸੋਹੇ ਚੰਦ ਜੀ ॥ ਦਿੰਦੇ ਹੈਂ ਨਸੀਬ ਕਰਮ ਜਦੋਂ ਹਾਰੀ ਜੋ ॥ ਬਾਤ ਮੈਂ ਸਣੌਂਦਾ ਇਕ ਹੋਰ ਭਾਰੀ ਜੋ॥

ਬਾਦਸ਼ਾਹ ਕੋਲੋਂ ਹੋਇਆ ਨਾ ਇਨਸਾਫ ਜੀ ॥ ਝੂਠਾ ਜੁ ਮੁਕੱਦਮਾ ਕਰਿਆ ਮੁਆਫ ਜੀ ॥ ਆਖਦਾ ਰਸਾਲੂ ਸੁਣੋ ਮੇਰੀ ਗੱਲ ਜੀ॥ ਕਰੂ ਮੈਂ ਇਨਸਾਫ ਫੇਰ ਜੋ ਉਥਲ ਜੀ ॥ ਏਨੀ ਸੁਣਕੇ ਬਾਦਸ਼ਾਹ ਲੈ ਹੋਇਆ ਅੱਡ ਜੀ ॥ ਮਗਰੋਂ ਰਸਾਲੂ ਕੈਦੀ ਲਿਆਇਆ ਕੱਢ ਜੀ ॥ ਉਸ ਕੋਲੋਂ ਪੁੱਛੀ ਨਹੀਂ ਕੋਈ ਬਾਤ ਜੀ ॥ ਆਖਦਾ ਰਸਾਲੂ ਏਥੋਂ ਜਾਓ ਸਾਂਤ ਜੀ ॥ ਪੈਹਰੇਦਾਰ ਬਾਦਸ਼ਾਹ ਕੋ ਦੱਸੇ ਜਾਇਕੇ ॥ ਛਡਿਆ ਨਵਾਂ ਕੈਦੀ ਜੀ ਰਸਾਲੂ ਆਇਕੇ ॥ ਸੁਣਕੇ ਤੇ ਰਾਜਾ ਭਾਰੀ ਹੋਇਆ ਰੋਜ ਜੀ॥ ਦੇਸ ਜੋ ਨਕਾਲਾ ਕਹਿੰਦਾ ਦੇਈਏ ਸੋਜ ਜੀ॥ ਮਿਤਸਿੰਘਾ ਰਾਜਾ ਗਿਆ ਫੇਰ ਧਾਇਕੇ॥ ਦੇਸ ਜੋ ਨਕਾਲਾ ਕਹਿੰਦਾ ਦੇਓ ਜਾਇਕੇ ॥ ਕਬਿੱਤ ॥

ਸਿਲੇਵਾਨ ਆਖਦਾ ਰਸਾਲੂ ਤਾਈਂ ਸੱਦਕੇ ਤੇ ਪੁਤ ਨਹੀਂ ਮੇਰਾ ਝੂਠਾ ਹੈਂਗਾ ਕੋਈ ਸੂਰ ਓਏ ॥ ਦੇਸ ਜੋ ਨਕਾਲਾ ਬਾਰਾਂ ਸਾਲ ਤਾਈਂ ਦਿਤਾ ਤੈਨੂੰ ਵਗ ਜਾ ਤੂੰ ਏਥੋਂ ਹੋਜਾ ਅੱਖੀਆਂ ਤੋਂ ਦੂਰ ਓਏ ॥ ਅਟਕ ਸੈਂ ਨੇੜੇ ਤੇੜੇ ਮਾਰਕੇ ਗਵਾਊਂ ਤੈਨੂੰ ਖਦੂ ਖੁਰ ਖੋਜ ਅਜ ਤੇਰਾ ਮੈਂ ਜਰੂਰ ਓਏ ॥ ਸੁਣਕੇ ਰਸਾਲੂ ਏਨੀ ਗਲ ਫੇਰ ਮਿਤਸਿੰਘਾ ਉਡੀ ਮੱਥੇ ਉਹਦੀ ਲਾਲੀ ਚੇਰਾ ਹੋਗਿਆ ਕਰੂਰ ਓਏ॥ ਦੋਹਿਰਾ ॥

ਰਸਾਲੂ ਉਥੋਂ ਤੁਰ ਪਿਆ ਹੋਵੇ ਆਹੀਂ ਮਾਰ ॥ ਕਿਸਮਤ ਮੇਰੀ ਫੁਟਗੀ ਦਿਤੀ ਕਰਮਾਂ ਹਾਰ ॥

## ਰਸਾਲੂ ਦਾ ਲੂਣਾ ਕੋਲ ਜਾਕੇ ਰੋਣਾ

ਬੈਤ ॥ ਜਾਕੇ ਮੈਹਲੀਂ ਰਸਾਲੂ ਜੀ ਰੋਣ ਲਗਾ ਮਾਤਾ ਲੂਣਾ ਦੇ ਕੋਲ ਲੈ ਜਾਇਕੇ ਜੀ ॥ ਮਾਤਾ ਦੇਸ ਨਕਾਲੜਾ ਬਖਸ਼ ਦਿਤਾ ਪਿਤਾ ਆਖਦਾ ਬਹੁਤ ਘਬਰਾਇ ਕੇ ਜੀ ॥ ਮਾਤਾ ਆਗਿਆ ਦੇਓ ਲੈ ਝਟ ਮੈਨੂੰ ਪਿਤਾ ਵੇਖ ਨਾ ਲਵੇ ਜੋ ਆਇਕੇ ਜੀ ॥ ਮਿਤਸਿੰਘ ਨਾ ਮਾਤਾ ਜੀ ਡੇਰ ਲੌਣੀ ਹੁਣ ਜਾਊਂਗਾ ਘੋੜਾ ਦੁੜਾਇਕੇ ਜੀ ॥ ਲੂਣਾ ਸੁਣਕੇ ਬਾਤ ਫੇਰ ਰੋਣ ਲੱਗੀ ਮੈਨੂੰ ਚਲਿਆ ਬੱਚਿਆ ਮਾਰਕੇ ਵੇ ॥ ਮੈਨੂੰ ਤਰਸਦਿਆਂ ਰੱਬ ਨੇ ਲਾਲ ਦਿਤਾ ਖੋਰ ਕਢਿਆ ਰਾਜੇ ਸੁਮਾਰਕੇ ਵੇ ॥ ਮਗਰ ਇਛਰਾਂ ਰੰਨ ਦੇ ਲਗਕੇ ਤੇ ਪੁਤਰ ਕੱਢਿਆ ਦਿਲੋਂ ਚਤਾਰਕੇ ਵੇ ॥ ਮਿਤਸਿੰਘ ਤੂੰ ਪੁਤਰਾ ਵਗ ਜਾਈਂ ਨਾਹੀਂ ਮਾਰਨਗੇ ਖੂਹੇ ਵਡਾਰਕੇ ਵੇ ॥

## ਰਸਾਲੂ ਦਾ ਚਲਿਆ ਜਾਣਾ ਬਣੋਬਾਸ ਕੋ

ਮਾਤਾ ਲਣਾ ਨੂੰ ਵੇਕ ਕੇ ਝਟ ਮੱਥਾ ਹੋਇਆ ਘੋੜੇ ਦੇ ਉਤੇ ਸਵਾਰ ਧਾਰੇ ॥ ਝਟ ਛੇੜਕੇ ਘੋੜੇ ਨੂੰ ਤੁਰ ਪੈਂਦਾ ਬਣੋ ਬਾਸ ਨੂੰ ਗਿਆ ਸਿਧਾਰ ਧਾਰੇ ॥ ਬਣਬਾਸ ਦੇ ਵਿਚ ਲੈ ਜਾਇਕੇ ਤੇ ਸੱਚੇ ਰੱਬ ਨੂੰ ਕਰੇ ਪੁਕਾਰ ਧਾਰੇ ॥ ਵਿਚ ਰੋਹੀ ਦੇ ਜਾਨਵਰ ਬਹੁਤ ਦੇਖੇ ਐਪਰ ਆਂਵਦਾ ਉਹਨੂੰ ਖੁਆਰ ਧਾਰੇ ॥ ਐਪਰ ਛੇੜਕੇ ਘੋੜੇ ਨੂੰ ਲਖ ਗਿਆ ਦਿਲ ਬੰਨ੍ਹਕੇ ਬਹੁਤ ਕਰਾਰ ਧਾਰੋ ॥ ਅਗੇ ਹੋਰ ਹੀ ਜਾਇਕੇ ਹਾਲ ਦੇਖੇ

ਮਰੇ ਬਿਰਛ ਜੋ ਅੱਗ ਦੇ ਨਾਰ ਧਾਰੋ ॥ ਉਸ ਬਿਰਛ ਤੇ ਇਕ ਹੀ ਤੋਤਾ ਬੈਠਾ ਉਡ ਸਕੇ ਨਾ ਕਿਸੇ ਭੀ ਹਾਰ ਧਾਰੋ॥ ਰਾਜਾ ਆਖਦਾ ਤੋਤੇਨੂੰ ਉੱਡ ਜਾ ਓਏ ਐਵੇਂ ਸੜੇਂਗਾ ਨਹੀਂ ਵਿਚ ਆਰ ਧਾਰੋ॥ ਤੋਤਾ ਆਖਦਾ ਏਥੋਂ ਨਹੀਂ ਉਡਦਾ ਹਾਂ ਮੈਂ ਤਾਂ ਸੜੂੰਗਾ, ਏਸਦੇ ਨਾਰ ਧਾਰੋ ॥ ਤੋਤਾ ਆਖਦਾ ਸੱਚ ਹੀ ਸੁਣੀਂ ਰਾਜਾ ਹਾਲ ਦਸਦਾ ਸਾਰਾ ਉਚਾਰ ਰਾਰੋ ॥ ਗੁਰੂ ਗੋਰਖ ਦੀ ਲਬਾ ਤੇ ਪੈਦਾ ਹੋਇਆ ਸੁੰਦਰ ਤੋਤਾ ਨਾਮ ਉਚਾਰ ਧਾਰੋ ॥ ਰਾਜਾ ਆਖਦਾ ਸੁਣੀਂ ਤੂੰ ਤੋਤਿਆ ਓਏ ਮੇਰੇ ਹਥ ਤੇ ਬੈਠ ਜਾ ਆਰ ਧਾਰੋ ॥ ਤੋਤਾ ਆਖਦਾ ਕੌਲ ਕਰਾਰ ਕਰਦੇ ਫੇਰ ਹਥ ਤੇ ਬੈਠੂੰਗਾ ਆਣ ਧਾਰੋ ॥ ਕਿਤੇ ਫੇਰ ਲਜਾਇਕੇ ਛੱਡ ਜਾਵੇਂ ਦਗਾ ਕਰੀਂ ਨਾ ਮੇਰੇ ਤੂੰ ਨਾਰ ਧਾਰੋ ॥ ਜੇ ਤੂੰ ਜਾਨ ਦੇ ਉਪਰ ਦੀ ਰੱਖ ਲਵੇਂ ਤਾਂ ਹੀ ਚਲੂੰ ਮੈਂ ਤੇਰੇ ਨਾਰ ਧਾਰੋ ॥ ਰਾਜਾ ਆਖਦਾ ਸੁੰਦਰ ਤੋਤਿਆ ਓਏ ਤੈਨੂੰ ਰਖੂੰ ਮੈਂ ਖੂਬ ਸਵਾਰ ਧਾਰੋ ॥ ਏਨੀ ਸੁਣਕੇ ਤੋਤੇ ਨੇ ਝਟ ਦੇਕੇ ਬੈਠ ਗਿਆ ਲੈ ਹੱਥ ਤੇ ਆਰ ਧਾਰੋ ॥ ਰਾਜਾ ਲੈਕੇ ਤੋਤੇ ਨੂੰ ਤੁਰ ਪਿਆ ਵਡੇ ਸ਼ੌਕ ਦੇ ਨਾਲ ਸਵਾਰ ਧਾਰੋ ॥ ਅਗੇ ਸ਼ੈਹਰ ਜੋ ਰਾਜੇ ਸਰਕੱਪ ਦਾ ਸੀ ਉਥੇ ਜਾਇਕੇ ਖੁਸ਼ੀਦੇ ਨਾਰ ਧਾਰੋ ॥ ਮਿਤਸਿੰਘ ਸਰ-ਕੱਪਦੇ ਸ਼ੈਹਰ ਜਾਕੇ ਬੈਠ ਗਏ ਤਲਾਓ ਜਾਰ ਧਾਰੋ ॥

## ਰਸਾਲੂ ਦਾ ਜਾਣਾ ਸ਼ੈਹਰ ਵਿਚ

॥ ਕੋਰੜਾ ਛੰਦ ॥

ਰਾਜੇ ਸਰਕੱਪ ਦੇ ਸ਼ੈਹਰ ਵਿਚ ਜਾਣਾ ਰਸਾਲੂ ਦਾ

ਬੈਠ ਗਿਆ ਤਲਾਓ ਉਤੇ ਰਾਜਾ ਜਾਇਕੇ ॥ ਪੀਵਣਾ ਹੈ ਪਾਣੀ ਏਥੇ ਦਮ ਪਾਇਕੇ ॥ ਪੌੜੀਆਂ ਦੇ ਉਤੇ ਤੋਤਾ ਬੈਠਾ ਜਾਇਕੇ ॥ ਮਾਰਦਾ ਹੈ ਨਿਗਾ ਜੋ ਚੌਫੇਰੇ ਧਾਇਕੇ ॥ ਪੌੜੀਆਂ ਦੇ ਉਤੇ ਲਿਖਿਆ ਹੋਇਆ ਜਾਣਕੇ ॥ ਪੀਵੇ ਜੇੜ੍ਹਾ ਪਾਣੀ ਬਾਜੀ ਖੇਡੇ ਆਣਕੇ ॥ ਰਾਜੇ ਤਾਈਂ ਕੇਹਾ ਤੋਤੇ ਨੇ ਸੁਣਾ-ਇਕੇ ॥ ਵੇਖ ਏਕੀ ਲਿਖਿਆ ਕੋਲ ਆਪ ਆਇਕੇ ॥ ਵੇਖਕੇ ਰਸਾਲੂ ਤੋਤੇ ਨੂੰ ਸੁਣਾਉਂਦਾ ॥ ਖੇਡੋ ਫੇਰ ਬਾਜੀ ਦੇਰ ਕਾਨੂੰ ਲਾਉਂਦਾ ॥ ਤੋਤਾ ਅਕਲਵੰਦ ਪੁਛਣਾ ਕਰਾਉਂਦਾ ॥ ਖੇਡੋ ਫੇਰ ਬਾਜੀ ਦੇਰ ਕਾਨੂੰ ਲਾਉਂਦਾ ॥ ਤੁਰ ਪਏ ਉਥੋਂ ਝਟ ਫੇਰ ਧਾਇਕੇ ॥ ਲੰਕਾਗੜ੍ਹ ਸ਼ੈਹਰ ਵਿਚ ਵੜੇ ਜਾਇਕੇ ॥ ਮੂਰੇ ਦਰਵਾਜੇ ਦੇ ਖੜੇ ਲੈ ਜਾਇਕੇ ॥ ਆਖਦਾ ਹੈ ਤੋਤਾ ਰਾਜੇ ਨੂੰ ਸੁਣਾਇਕੇ ॥ ਗੱਲ ਸੁਣ ਮੇਰੀ ਤੂੰ ਧਿਆਨ ਲਾਇਕੇ ॥ ਰਾਜੇ ਸਰਕੱਪ ਨੇ ਪੈਹਰਾ ਬਠਾਲਿਆ ॥ ਵੜੇ ਜੇੜ੍ਹਾ ਅੰਦਰ ਉਹਨੂੰ ਝਟ ਮਾਰਿਆ ॥ ਤੋਤਾ ਅਗੋਂ ਝਟ ਕਰਲਿਆ ਖਿਆਲ ਜੀ ॥ ਰਚਿਆ ਜੇੜ੍ਹਾ ਉਨਾਂ ਦਾ ਭਾਰੀ ਲੈ ਜਾਲ ਜੀ ॥ ਭੋਲੂ ਬਾਂਦਰ ਤੋਤੇ ਦੇ ਪਿਆ ਖਿਆਲ ਜੀ ॥ ਰਚਿਆ ਜੇੜ੍ਹਾ ਉਨਾਂ ਦਾ ਭਾਰੀ ਲੈ ਜਾਲ ਜੀ ॥ ਮਿਤਸਿੰਘਾ ਤੋਤਾ ਰਾਜੇ

ਨੂੰ ਸਣਾਉਂਦਾ ॥ ਮਾਰ ਦੇਓ ਗੋਲੀ ਏਹੀ ਹੈ ਕਰਾਉਂਦਾ ॥

ਭੋਲੂ ਬਾਂਦਰ ਦਾ ਮਾਰਨਾ ਦਰਵਾਜੇ ਤੇ ਬਠਾ

ਬੈਤ ॥ ਭੋਲੂ ਬਾਂਦਰ ਦਰਵਾਜੇ ਦੇ ਉਤੇ ਬੈਠਾ ਤੋਤੇ ਰਾਜੇ ਨੂੰ ਦਸਿਆ ਝਟ ਦੇਕੇ ॥ ਰਾਜਾ ਆਖਦਾ ਏਸਦਾ ਫਾਹ ਵਢਾਂ ਤੀਰ ਮਾਰਿਆ ਬਾਂਦਰ ਦੇ ਕਟ ਦੇਕੇ ॥ ਤੀਰ ਲਗਦੇ ਹੀ ਕਲਾ ਜੋ ਛੂਟ ਗਈਆਂ ਡਿਗਾ ਫੇਰ ਦਰਵਾਜਾ ਜੋ ਸਟਦੇਕੇ ॥ ਭੋਲੂ ਬਾਂਦਰ ਨੂੰ ਮਾਰਕੇ ਮਿਤਸਿੰਘਾ ਫੇਰ ਵੜਗੇ ਸ਼ੈਹਰ ਵਿਚ ਸਟ ਦੇਕੇ ॥

ਸ਼ੈਹਰ ਵਿਚ ਵੜਕੇ ਰਾਜੇ ਨੇ ਦੋਸਤ ਬਣੌਨਾ

ਕਬਿੱਤ ॥ ਵੜਕੇ ਸ਼ੈਹਰ ਰਾਜੇ ਦਿਲ ਮੇਂ ਬਚਾਰ ਕੀਤੀ ਮਿਤਰ ਜੇ ਬਣਾਈਏ ਧੋਖਾ ਫੇਰ ਨਹੀਂ ਔਂਦਾ ॥ ਮਿਤਰ ਜਿਨਾਂ ਦੇ ਹਰ ਦਮ ਫੇਰ ਕੈਮ ਰੈਂਦੇ ਔਖੇ ਵੇਲੇ ਦੁਖ ਸੁਖ ਭਾਰੀ ਹੈ ਬਡੌਂਦਾ ॥ ਐਨੀ ਜੋ ਥਬੀਕ ਵਿਚ ਦੋਸਤਾਂ ਦੇ ਹੋਵੰਦੀ ਹੈ ਮਰਦੇ ਨੂੰ ਕੋਲੋਂ ਫੇਰ ਝਟ ਹੈ ਬਚੌਂਦਾ ॥ ਮਿਤਰਾਂ ਦੇ ਨਾਲ ਧੋਖਾ ਕਰੇ ਜੇੜਾ ਮਿਤਸਿੰਘਾ ਅੰਤ ਕਾਲ ਫੇਰ ਵਿਚ ਨਰਕਾਂਦੇ ਜਾਆਉਂਦਾ ॥ ਕੋਰੜਾ ਛੰਦ ॥

ਸ਼ੈਹਰ ਵਿਚ ਰਾਜੇ ਦੋਸਤ ਬਣਾ ਲਿਆ ॥ ਭਾਈ ਬੰਦ ਤੂੰਹੀ ਮੇਰਾ ਹੈ ਕਹਾਲਿਆ ॥ ਤੂੰਹੀ ਮੇਰੀ ਜਾਨ ਤੂੰਹੀ ਮੇਰੀ ਜਿੰਦ ਜੀ ॥ ਦੋਸਤ ਬਣਾਇਆ ਲਾਈ ਨਹੀਂ ਬਿੰਦ ਜੀ ॥ ਰਾਜੇ ਸਰਕਪਦਾ ਦਸੇ ਜੋ ਹਾਲ ਜੀ ॥

ਖੇਡਦਾ ਹੈ ਬਾਜੀ ਬਡੀ ਧੋਖੇ ਨਾਲ ਜੀ ॥ ਪਾਸੇ ਹੇਠ ਚੂਹੇ ਰਖਦਾ ਲੁਕਾਇਕੇ ॥ ਨਰਦਾਂ ਉਲਟਾਵੇ ਚੂਹੇ ਫੇਰ ਆਇਕੇ॥ ਏਹ ਏਹਦੀ ਕਾਰ ਹੋਰ ਨਹੀਂ ਗਲ ਜੀ ॥ ਸਿਟੇ ਜਦੋਂ ਨਰਦਾਂ ਚੂਹੇ ਔਣ ਚਲ ਜੀ ॥ ਖੇਡਣਾ ਜੇ ਬਾਜੀ ਤੁਸਾਂ ਨੇ ਲੈ ਜਾਇਕੇ ॥ ਬਿਲੀ ਇਕ ਰਖੋ ਕੋਲ ਜੀ ਬਹਾਇਕੇ ॥ ਔਣ ਜਦੋਂ ਚੂਹੇ ਬਿੱਲੀ ਪਵੇ ਭੱਜਕੇ ॥ ਭਜ ਜਾਣ ਚੂਹੇ ਨਰਦਾਂ ਨੂੰ ਤੱਜਕੇ ॥ ਆਖਦਾ ਰਸਾਲੂ ਏਹੀ ਠੀਕ ਗੱਲ ਜੀ॥ ਬਿਲੀ ਸਾਨੂੰ ਲਿਆ ਦੇਓ ਬਜਾਰੋਂ ਮੁਲ ਜੀ॥ ਮੂਰੇ ਇਕ ਚੌਕੀ ਬੈਠੀ ਹੈਗੀ ਹੋਰ ਜੀ ॥ ਭੈਨਕੇਤੇ ਚੌਕੀ ਧੌਂਸੇ ਨੂੰ ਟਕੋਰ ਜੀ ॥ ਤੁਰ ਪਿਆ ਰਸਾਲੂ ਅਗੇ ਫੇਰ ਧਾਇਕੇ ॥ ਬੁਢੀਆਂ ਕੋਲ ਗਿਆ ਚਿਤ ਨੂੰ ਲਗਾਇਕੇ॥ਵੇਖ ਕੇਤੇ ਬੁਢੀ ਹੋਈ ਹੈ ਅਨੰਦ ਜੀ ॥ ਆਓ ਮੇਰੇ ਬੱਚਿਆ ਕਿਥੋਂ ਆਏ ਚੰਦ ਜੀ ॥ ਫੜਦੀ ਰਸਾਲੂ ਦੀ ਲੈ ਬਾਂਹ ਜਾਇਕੇ ॥ ਮੰਜੇ ਉਤੇ ਬੈਠੋ ਬਚਿਆ ਲੈਆਇਕੇ ॥ ਆਖਦਾ ਸੀ ਤੋਤਾ ਏਹਦਾ ਫਾਹ ਵੱਢ ਜੀ ॥ ਚਕਕੇ ਤੇ ਬੁਢੀ ਨੂੰ ਲੈ ਵਿਚ ਗਡ ਜੀ ॥ ਸੁਣਕੇ ਰਸਾਲੂ ਨੇ ਨਾ ਲਾਈ ਡੇਰ ਜੀ॥ ਚਕਕੇਤੇ ਬੁਢੀ ਵਿਚ ਮਾਰੀ ਫੇਰ ਜੀ॥ ਧੌਂਸੇ ਤੇ ਟਕੋਰ ਫੇਰ ਲਾਈ ਜਾਇਕੇ॥ਬਾਦਸ਼ਾਹ ਨੇ ਸੁਣੀ ਲੈ ਉਹਵਾਜ ਆਇਕੇ ॥ ਕਹੇ ਸਰਕਪ ਮਿਤਸਿੱਘਾ ਬੋਲਕੇ ॥ ਲਿਆਇਆ ਏਹਦਾ ਕਾਲ ਮੇਰੇ ਕੋਲ ਟੋਲਕੇ ॥

## ਅਗੇ ਜਾਕੇ ਰਸਾਲੂ ਨੇ ਲਾਸ਼ਾਂ ਵੇਖਣੀਆਂ

ਸਵੈਯਾ ॥ ਅਗੇ ਫੇਰ ਰਸਾਲੂ ਨੇ ਨਿਗਾ ਮਾਰੀ ਦੇਖੇ ਲੜਕੀਆਂ ਸਰਕਪ ਦੀਆਂ ਝੂਰ ਰਈਆਂ ॥ ਕੋਲ ਉਨਾਂ ਦੇ ਜਾਇਕੇ ਖੜਗਿਆ ਆਪਸ ਵਿਚ ਉਹ ਸੈਨਾਂ ਲੈ ਮਾਰ ਰਈਆਂ ॥ ਲਾਸ਼ਾਂ ਫੇਰ ਰਸਾਲੂ ਨੇ ਕਟਤੀਆ ਦੜਾ ਦੜ ਜਮੀਨ ਤੇ ਫੇਰ ਗਰਈਆਂ ॥ ਮਿਤਸਿੰਘ ਲੈ ਉਨਾਂ ਦੇ ਗੋਡੇ ਫੁਟੇ ਫੇਰ ਦੇਖ ਬਚਾਰੀਆਂ ਰੋਏ ਰਈਆਂ ॥

ਸਵੈਯਾ ॥ ਜਾਕੇ ਕੋਲ ਸਰਕਪ ਦੇ ਹਾਲ ਦਸਿਆ ਅਜ ਬਾਦਸ਼ਾਹ ਹੋਰ ਇਕ ਡੀਠ ਹੀ ਆਓ ॥ ਸਾਡੇ ਨਾਲ ਪਿਤਾਓਨੇ ਜੁਲਮ ਕਰਿਆ ਗੜ ਲੰਕਾ ਵਿਚੋਂ ਹੁਣ ਜਾਣਾ ਨੀ ਪਾਓ ॥ ਉਹਦੇ ਨਾਲ ਪਿਤਾ ਤੁਸੀ ਬਾਜੀ ਖੇਡੋ ਬਾਜੀ ਜਿਤਕੇ ਉਸਨੂੰ ਮਾਰ ਗਵਾਓ ॥ ਮਿਤਸਿੰਘ ਨਾ ਉਸਦਾ ਕਖ ਛਡਿਓ ਲੜਕੀ ਫੇਰ ਸਰਕਪ ਦੀ ਆਖ ਸੁਣਾਓ ॥

ਦੋਹਿਰਾ ॥ ਸੁਣਕੇ ਇਤਨੀ ਬਾਤ ਜੋ ਹੋਇਆ ਸਰ ਕਪ ਤਿਆਰ ॥ ਬਾਜੀ ਖੇਡਣ ਵਾਸਤੇ ਚੂਹੇ ਲਏ ਸ਼ਿੰਗਾਰ ॥

ਕਬਿੱਤ ॥ ਖੇਡਨੇ ਕੋ ਬਾਜੀ ਦੋਨੋਂ ਹੋਗਏ ਤਿਆਰ ਭਾਈ ਆਪਸ ਦੇ ਵਿਚ ਹੁਣ ਸ਼ਰਤ ਲਗਾਂਵਦੇ ॥ ਕਹੇ ਸਰਕਪ ਸ਼ਰਤ ਲਾਵਣੀ ਹੈ ਏਹੋ ਭਾਈ ਜੇ ਮੈਂ ਜਿੱਤਾਂ ਬਾਜੀ ਸੀਸ ਤੇਰੇ ਨੂੰ ਕਟਾਂਵਦੇ ॥ ਸਿਰਾਂ ਧੜਾਂ ਵਾਲੀ ਸ਼ਰਤ ਲਾਵਣੀ ਹੈ ਏਹੋ ਭਾਈ ਏਦੂੰ ਘਟ ਸ਼ਰਤ ਫੇਰ ਕਦੇ ਨਹੀਂ ਲਾਂਵਦੇ ॥ ਆਖਦਾ

ਰਸਾਲੂ ਏਹੋ ਠੀਕ ਸ਼ਰਤ ਮਿਤਸਿਧ੍ਯਾ ਸਿਟੋ ਝਟ ਨਰਦਾਂ ਦੇਰ ਕਾਸਨੂੰ ਲਗਾਂਵਦੇ ॥ ਲਟਪਟਾ ਛੰਦ ॥ ਸਿਟੇ ਸਰ ਕੱਪ ਨਰਦਾਂ ਸੁਣਾਇਕੇ ॥ ਖਿੱਚੇ ਜਦੋਂ ਨੱਥਾ ਚੂਹੇ ਔਣ ਧਾਇਕੇ ॥ ਵੇਖਕੇ ਰਸਾਲੂ ਨੇ ਪੂਰਾ ਜੋ ਹਾਲ ਜੀ ॥ ਬਿੱਲੀ ਝਟ ਕੱਢਕੇ ਬਠਾਈ ਨਾਲ ਜੀ ॥ ਵੇਖਕੇ ਬਿੱਲੀ ਨੂੰ ਚੂਹੇ ਗਏ ਭਜ ਜੀ ॥ ਕਹੇ ਸਰਕੱਪ ਏਕੀ ਹੋਇਆ ਚੱਜ ਜੀ॥ ਸਿਟੇ ਜਦੋਂ ਨਰਦਾਂ ਰਸਾਲੂ ਧਾਇਕੇ ॥ ਪੈਂਦੇ ਪੂਰੇ ਬਾਰਾਂ ਨਰਦਾਂ ਦੇ ਜਾਇਕੇ ॥ ਕਹੇ ਸਰਕੱਪ ਬਾਜੀ ਜਿਤੀ ਜਾਂਵਦ ॥ ਸੱਦਕੇ ਤੇ ਧੀਆਂ ਨਾਚ ਜੋ ਕਰਾਂਵਦਾ ॥ ਆਖਦਾ ਰਸਾਲੂ ਏਹ ਬੁਰਾ ਹੈ ਪਾਪ ਜੀ ॥ ਵੇਖੋ ਕੁੜੀਆਂ ਨੂੰ ਨਚਾਵੇ ਆਪ ਜੀ ॥ ਚਕਕੇਤੇ ਡੰਡਾ ਉਨ੍ਹਾਂ ਦੇ ਲਗਾਂਵਦਾ ॥ ਕਿਥੇ ਕੁੜੀਆਂ ਨੂੰ ਆਇਕੇ ਨਚਾਂਵਦਾ ॥ ਕਹੇ ਸਰਕੱਪ ਏਹਕੀ ਨ੍ਹੇਰ ਪੈਗਿਆ ॥ ਜਿਤਕੇ ਤੇ ਬਾਜੀਓਂ ਰਸਾਲੂ ਲੈਗਿਆ ॥ ਅਜ ਤਾਈਂ ਬਾਜੀ ਨਾ ਕਿਸੇ ਨੂੰ ਹਾਰਿਆ ॥ ਫੁਟਗੇ ਕਰਮ ਓਏ ਨਸੀਬ ਹਾਰਿਆ॥ ਆਖਦਾ ਰਸਾਲੂ ਖੰਡੇ ਨੂੰ ਸਜਾਇਕੇ ॥ ਜਿੱਤ ਲਈ ਬਾਜੀ ਸੀਸ ਦੇਦੇ ਆਇਕੇ॥ ਵਡੇ ਵਡੇ ਬਾਦਸ਼ਾਹ ਨੂੰ ਮਾਰ ਭੁਲਿਆ ॥ ਦੇਦੇ ਹੁਣ ਬਾਰੀ ਬੈਠਾ ਕਾਨੂੰ ਡੁਲਿਆ ॥ ਵਡੇ ਵਡੇ ਮਾਰੇ ਤੈਂ ਮਾਈਆਂ ਦੇ ਲਾਲ ਜੀ ॥ ਦੇਦੇ ਹੁਣ ਵਾਰੀ ਵੱਡੇ ਚਿਤ ਨਾਲ ਜੀ॥ ਕਹੇ ਸਰਕੱਪ ਸੀਸ ਬੱਢੀਂ ਆਇਕੇ ॥ ਬਦਣੇ ਦਾ ਗੇੜਾ ਪੈਹਲਾਂ ਲਿਆ ਦੇ

ਜਾਇਕੇ ॥ ਆਖਦਾ ਰਸਾਲੂ ਮਿਤਸਿੰਘ ਬੋਲਕੇ ॥ ਬਦਨਾ ਜੇੜਾ ਤੇਰਾ ਦੇ ਦੇ ਸਾਨੂੰ ਤੋਲਕੇ ॥ ਦੋਹਿਰਾ ॥ ਬਦਨਾ ਆਖ ਚੁਕਾਂਵਦਾ ਰਸਾਲੂ ਨੂੰ ਜੀ ਫੇਰ॥ਆਏ ਨੂੰ ਅਸੀ ਤੋਲਣਾ ਘਟੇ ਬਦਨਾ ਸੇਰ ॥ ਬੈਤ ॥ ਚਕ ਬਦਣੇ ਨੂੰ ਮੋਢੇ ਤੇ ਰਖਲਿਆ ਫੇਰ ਸ਼ੈਹਰ ਦੇ ਉਪਰ ਨੂੰ ਜਾਂਵਦਾ ਜੀ ॥ ਅਗੇ ਜਾਇਕੇ ਬਦਨ ਨੇ ਹੁਨਰ ਕਰਿਆ ਦੇਹੀ ਆਪਣੀ ਫੇਰ ਬਧਾਂਵਦਾ ਜੀ ॥ ਟੰਗਾਂ ਅਪਣੀਆਂ ਬਦਨ ਬਧਾਇਕੇ ਤੇ ਗਲ ਫੇਰ ਰਸਾਲੂ ਦੇ ਪਾਂਵਦਾ ਜੀ ॥ ਰਾਜੇ ਮਾਰਨ ਦਾ ਉਸਨੇ ਹੁਨਰ ਕਰਿਆ ਮਿਤਸਿੰਘ ਓ ਗਲ ਘੁਟਾਂਵਦਾ ਜੀ ॥ ਬਦਨਾ ਫੇਰ ਜਮੀਨਦੇ ਸਿਰ ਦਿਤਾ ਖੰਡਾ ਧੂਕੇ ਕੂਲ ਲਜਾਂਵਦਾ ਜੀ ॥ ਖੰਡਾ ਦੇਖਕੇ ਬੰਦਣੇ ਝਿਗਾੜ ਮਾਰੀ ਫੇਰ ਰਬਦੇ ਵਾਸਤੇ ਪਾਂਵਦਾ ਜੀ ॥ਏਦੂੰ ਬਦਦਾ ਨਹੀਂ ਏਦੂ ਹੁਣ ਘਟਦਾ ਨਹੀਂ ਕਾਨੂ ਰਾਜਿਆ ਮਾਰ ਗਮਾਂਵਦਾ ਜੀ ॥ ਮਿਤ ਸਿੰਘ ਤੂੰ ਰਾਜਿਆ ਛਡ ਦੇਈਂ ਚਾਰ ਲਾਲ ਮੈਂ ਤੈਨੂੰ ਦਸਾਂ-ਵਦਾ ਜੀ ॥ ਰਾਜਾ ਆਖਦਾ ਬਦਣੇ ਨੂੰ ਦਸ ਮੈਨੂੰ ਚਾਰ ਲਾਲ ਤੂੰ ਜੇੜੇ ਦਸਾਂਵਦਾ ਜੀ ॥ ਬਦਣਾ ਆਖਦਾ ਐਸ ਲੈ ਸੜਕ ਉਤੇ ਬਾਹਰ ਕੋਠੀ ਲੈ ਮੇਰੀ ਕਹਾਂਵਦਾ ਜੀ ॥ ਉਸ ਕੋਠੀਚ ਪਲੰਗ ਇਕ ਡਿਠਾ ਹੈਗਾ ਉਹਦੇ ਪਾਵਿਆਂ ਦੇ ਹੇਠ ਦਸਾਂਵਦਾ ਜੀ ॥ ਮਿਤਸਿੰਘ ਲੈ ਬਦਣੇ ਨੂੰ ਚਕਕੇ ਤੇ ਸਰਕਪ ਦੇ ਕੋਲ ਲਜਾਂਵਦਾ ਜੀ ॥ ਬੈਤ ॥ ਜਾਕੇ

ਫੇਰ ਸਰਕਪ ਨੂੰ ਕੇਹਾ ਓਨੇ ਆ ਤੂੰ ਬਦਨਾ ਆਪਣਾ ਤੋਲ ਲੈ ਓਇ ॥ ਹੁਣ ਤੇਰੇ ਮੈਂ ਸੀਸ ਨੂੰ ਵੱਢਦਾ ਹਾਂ ਫੇਰ ਹੋਰ ਬਹਾਨਾ ਤੂੰ ਭਾਲ ਲੈ ਓਏ ॥ ਵੱਡੇ ਮਾਈਆਂ ਦੇ ਲਾਲ ਤੈਂ ਗਰਕ ਕੀਤੇ ਅਪਣੀ ਜੇਹੀ ਤੂੰ ਜਿੰਦੜੀ ਜਾਨ ਲੈ ਓਏ ॥ ਮਿਤਸਿੰਘ ਤੈਂ ਧੋਖੇ ਦੇ ਨਾਲ ਮਾਰੇ ਗੁਰੂ ਮਿਲਿਆ ਮੈਂ ਤੈਨੂੰ ਹੁਣ ਆਣ ਲੈ ਓਏ ॥

### ਰਸਾਲੂ ਦਾ ਜਾਣਾ ਲਾਲ ਲੈਣ ਕੇ ਵਾਸਤੇ

ਬੈਤ ॥ ਝਟ ਛੇੜਕੇ ਘੋੜੇ ਨੂੰ ਤੁਰ ਪਿਆ ਉਸ ਕੋਠੀ ਨੂੰ ਗਿਆ ਸੁਧੇਰ ਬੇਲੀ ॥ ਉਸ ਕੋਠੀਚ ਦਿਓਣੀਆਂ ਚਾਰ ਹੈ ਸਨ ਤਿੰਨ ਬੈਠੀਆਂ ਆਦਮੀ ਘੇਰ ਬੇਲੀ ॥ ਉਨਾਂ ਚੌਹਾਂ ਦੀ ਵੱਡਨਾ ਠੀਕ ਬੈਠੇ ਮੈਨੇ ਜਾਰਿਆ ਚੌਥਾਏ ਫੇਰ ਬੇਲੀ ॥ ਮਿਤਸਿੰਘ ਰਸਾਲੂ ਨੂੰ ਵੇਖਕੇ ਤੇ ਖ਼ੁਸ਼ੀ ਹੋਣ ਓਏ ਦਿਓ-ਣੀਆਂ ਫੇਰ ਬੇਲੀ ॥

### ਦਿਓਣੀਆਂ ਕੋ ਮਾਰ ਦੇਣਾ ਰਸਾਲੂ ਨੇ

ਬੈਤ ॥ ਜਵਾਬ ਸੁੰਦਰ ਤੋਤੇ ਦਾ ॥ ਤੋਤਾ ਆਖਦਾ ਏਨਾਂ ਨੂੰ ਘੇਰਕੇ ਤੇ ਇਕ ਖੂੰਜੇ ਦੇ ਵਿਚ ਤੂੰ ਵਾੜ ਭਾਈ ॥ ਇਕ ਜਗਾ ਜਦ ਕਠੀਆਂ ਹੋਣ ਚਾਰੇ ਖੰਡਾ ਮਾਰਕੇ ਸੀਸ ਨੂੰ ਝਾੜ ਭਾਈ ॥ ਸੁਣਕੇ ਗਲ ਰਸਾਲੂ ਫੇਰ ਘੇਰ ਲੈਂਦਾ ਇਕ ਖੂੰਜੇ ਦੇ ਵਿਚ ਲਈਆਂ ਵਾੜ ਭਾਈ ॥ ਖੰਡਾ ਧੂਕੇ ਚੌਹਾਂ ਦੇ ਸੀਸ ਵਢੇ ਮਿਤਸਿੰਘ ਉਕਾੜ ਲੈ ਕਾੜ ਭਾਈ ॥

ਦੋਹਿਰਾ ॥ ਲਾਲ ਉਥੋਂ ਜੀ ਕਢਕੇ ਆਇਆ ਸ਼ੈਹਰ ਵਿਚ ਫੇਰ ॥ ਸੀਸ ਸਰਕੱਪ ਦਾ ਵਢਣੋਂ ਲੌਣੀ ਨਾਹੀਂ ਡੇਰ॥ਰਾਜੇ ਸਰਕੱਪ ਦੇ ਘਰ ਲੜਕੀ ਪੈਦਾਵਾਰ ਹੋਣੀ ਰਸਾਲੂ ਨੂੰ ਬਿਆਹਦੇਣੀ ॥ ਚਰਪਟ ਛੰਦ ॥ ਅਗੇ ਦਾ ਜੋ ਹਾਲ ਦਸਦਾ ਉਚਾਰਕੇ ॥ ਸੁਣੋ ਮੇਰੇ ਵੀਰ ਜੀ ਦਲੀਲ ਧਾਰਕੇ॥ ਰਾਜੇ ਸਰਕੱਪ ਦਾ ਦਸਾਂ ਜੋ ਹਾਲ ਜੀ॥ ਉਹਦੇ ਘਰ ਜੰਮੀ ਇਕ ਕੰਨਿਆ ਬਾਲ ਜੀ ॥ ਚਕਕੇ ਤੇ ਕੰਨਿਆ ਪਰਾਤ ਪਾਂਵਦਾ ॥ ਰਾਜੇ ਜੋ ਰਸਾਲੂ ਨੂੰ ਫੇਰੇ ਦਬਾਂਵਦਾ ॥ ਉਸ ਸਚੇ ਸਾਈਂ ਦਾ ਨਹੀਂ ਅੰਤ ਆਂਵਦਾ॥ ਰਾਜੇ ਜੋ ਰਸਾਲੂ ਨੂੰ ਫੇਰੇ ਦਬਾਂਵਦਾ ॥ ਫੇਰੇ ਦੇਣ ਵਿਚ ਬਚ ਰਹੀ ਜਿੰਦਜੀ ॥ ਕਰਲਿਆ ਜਮਾਈ ਲਾਈ ਨਹੀਂ ਬਿੰਦ ਜੀ ॥ ਕਹਿੰਦਾ ਸਰਕੱਪ ਸਾਂ ਬਰਾਜ ਬਚਿਆ ॥ ਵਿਚ ਸੰਸਾਰ ਨਾਮ ਤੇਰਾ ਰਚਿਆ ॥ ਅਧਾ ਰਾਜ ਸਾਂਭ ਗੱਦੀ ਬੈਠ ਬਚਿਆ ॥ ਵਿਚ ਸੰਸਾਰ ਨਾਮ ਤੇਰਾ ਰਚਿਆ ॥ ਆਖਦਾ ਰਸਾਲੂ ਮਿਤਸਿੰਘ ਬੋਲ ਜੀ ॥ ਜਗਾ ਦੇਦੇ ਸਾਨੂੰ ਰੈਂਣਾ ਤੇਰੇ ਕੋਲ ਜੀ ॥

ਦੋਹਿਰਾ ॥ ਰਾਜੇ ਜੋ ਸਰਕੱਪ ਨੂੰ ਕਹੇ ਰਸਾਲੂ ਬੋਲ ॥ ਰਾਜ ਤੇਰੇ ਦੀ ਲੋੜ ਨੀ ਰੈਹਣਾ ਤੇਰੇ ਕੋਲ ॥ ਦੋਹਿਰਾ ॥ ਰਸਾਲੂ ਰੈਹਣ ਜੀ ਲੱਗਿਆ ਬੜੀ ਖੁਸ਼ੀ ਦੇ ਨਾਲ॥ ਰੈਂਹਦੇ ਤਾਈਂ ਬੀਤਗੇ ਹੋਗੇ ਬਾਰਾਂ ਸਾਲ ॥ ਬੈਂਤ ॥ ਬਾਰਾਂ ਸਾਲ ਜੀ ਜਦੋਂ ਬਤੀਤ ਹੋਏ ਲੜਕੀ ਹੋਈ ਹੁਸ਼ਿਆਰ

ਸਰਕੱਪ ਦੀ ਜੀ ॥ ਸਭ ਗਲ ਦੀ ਉਹਨੂੰ ਜਦ ਹੋਸ਼ ਆਈ ਕੰਧ ਕੋਠਿਆਂ ਫੇਰ ਉਹ ਟੱਪਦੀ ਜੀ॥ਵਿਚ ਬੈਠਕੇ ਮੋਰੀ ਦੇ ਨਿਗਾ ਮਾਰੇ ਨਿਗਾ ਮਾਰਦੀ ਤੇਜ ਜਿਉਂ ਸੱਪਦੀ ਜੀ ॥ ਮਿਤਸਿੰਘ ਜੁਆਨੀ ਨੇ ਜੋਰ ਪਾਇਆ ਦੇਖ ਚੋਬਰਾਂ ਬਲ ਉਹ ਟੱਪਦੀ ਜੀ ॥ ਬੈਂਤ ॥ ਸੁੰਦਰ ਤੋਤਾ ਜੋ ਇਕ ਜਵਾਬ ਕਰਦਾ ਫੇਰ ਰਾਜੇ ਨੂੰ ਖੂਬ ਸਮਝਾਂਵਦਾਈ॥ਸੁਣੀਂ ਰਾਜਿਆ ਗਲ ਤੂੰ ਧਿਆਨ ਧਰਕੇ ਤੇਰੀ ਰਾਣੀ ਦੀ ਗਲ ਦਸਾਂਵ-ਦਾਈ ॥ ਰਾਣੀ ਕੋਕਲਾਂ ਬਹੁਤ ਸ਼ੁਕੀਨ ਹੋਈ ਚੰਗੀ ਕਰਦਾ ਜੇ ਏਥੋਂ ਲੈ ਜਾਂਵਦਾਈ ॥ ਮਿਤਸਿੰਘ ਓਹ ਤੋਤੇ ਦੀ ਗੱਲ ਸੁਣਕੇ ਤਿਆਰੀ ਫੇਰ ਰਸਾਲੂ ਕਰਾਂਵਦਾਈ॥ ਦੋਹਿਰਾ ॥ ਰਾਜੇ ਜੋ ਸਰਕੱਪ ਨੂੰ ਕਹਿੰਦਾ ਆਖ ਸੁਣਾਏ ॥ ਪਿਛਾ ਨੂੰ ਹੁਣ ਜਾਂਵਦਾ ਵਿਦਿਆ ਝਟ ਕਰਾਏ ॥ ਰਸਾਲੂ ਦਾ ਉਥੋਂ ਚਲਿਆ ਜਾਣਾ ਤੇ ਭਾਦਸੋ ਆ ਜਾਣਾ॥ ਲਟਪਟ ਛੰਦ ॥ ਆਖਦਾ ਰਸਾਲੂ ਸੁਣੋ ਮੇਰੀ ਗਲ ਜੀ ॥ ਸਾਨੂੰ ਏਥੋਂ ਤੋਰ ਜਾਣਾ ਪਿਛਾਂ ਵਲ ਜੀ ॥ ਲੜਕੀ ਆਪਣੀ ਨੂੰ ਨਾਲ ਦੇਓ ਘਲ ਜੀ ॥ ਸਾਨੂੰ ਏਥੋਂ ਤੋਰ ਜਾਣਾ ਪਿਛਾਂ ਵਲ ਜੀ ॥ ਬਾਰਾਂ ਸਾਲ ਹੋਏ ਰੈਂਦਿਆਂ ਨੂੰ ਕਲ ਜੀ ॥ ਸਾਨੂੰ ਏਥੋਂ ਤੋਰ ਜਾਣਾ ਪਿਛਾਂ ਵਲ ਜੀ ॥ ਕਹਿੰਦਾ ਸਰਕੱਪ ਵਿਦਿਆ ਕਰਾਇਕੇ ॥ ਜਾਓ ਮੇਰੇ ਬਚੇ ਖੁਸ਼ੀਆਂ ਮਨਾਇਕੇ ॥ ਤੋਰੇ ਸਰਕੱਪ ਨੇ ਖੁਸ਼ੀ ਦੇ ਨਾਲ ਜੀ ॥ ਵਿਦਿਆ ਕਰ ਤੋਰੀ

ਕੋਕਲਾਂ ਜੋ ਨਾਲ ਜੀ ॥ ਕੋਕਲਾਂ ਨੂੰ ਲੈਕੇ ਫੇਰ ਚਲਿਆ ਜਾਂਵਦਾ ॥ ਭਾਦਸੋ ਦੇ ਵਿਚ ਜਾਕੇ ਡੇਰਾ ਲਾਂਵਦਾ ॥ ਭਾਦ ਸੋਦੇ ਕੋਲ ਕੋਠੀ ਜੋ ਪਾਂਵਦਾ ॥ ਰਾਜੇ ਜੋ ਰਸਾਲੂ ਦਾ ਕਿਲਾ ਕਹਾਂਵਦਾ॥ ਵਡਾ ਭਾਰੀ ਕਿਲਾ ਰਾਜਾ ਜੋ ਪਵਾਂਵਦਾ ॥ ਭਾਦਸੋਦੇ ਕੋਲ ਜਾਕੇ ਡੇਰਾ ਲਾਂਵਦਾ ॥ ਅਜ ਤੀਕ ਧੌਲ ਹਨਗੇ ਪਿਆਰਿਆ ॥ ਭਾਦਸੋਦੇ ਕੋਲ ਸਚ ਮੈਂ ਉਚਾਰਿਆ ॥ ਵਸਿਆ ਰਸਾਲੂ ਫੇਰ ਉਥੇ ਆਇਕੇ ॥ ਧੌਲਰਾਂ ਦੇ ਵਿਚ ਰਾਣੀ ਵਾੜੀ ਲਿਆਇਕੇ ॥ ਦੇਖ ਲਵੋ ਜਾਕੇ ਆਪ ਓ ਪਿਆਰਿਆ ॥ ਕਿਹਾ ਅਸੀ ਸਚ ਝੂਠ ਨਾ ਉਚਾਰਿਆ ॥ ਪਿਛਲਾ ਹਵਾਲ ਹੁਣ ਕਰਾਂ ਬੰਦ ਜੀ ॥ ਅਗੇ ਦਾ ਸੁਣਾਵਾਂ ਭਰਕੇ ਤੇ ਛੰਦ ਜੀ ॥ ਮਿਤਸਿੰਘਾ ਹਾਲ ਸਰਦਾ ਸੁਣਾ ਲੀਏ॥ ਅਗੇਦਾ ਜੋ ਛੰਦ ਠੀਕ ਹੀ ਬਣਾਲੀਏ॥

ਬੈਤ ॥ ਅਗੇ ਹਾਲ ਹੋਡੀ ਰਾਜੇ ਦਾ ॥ ਹੋਡੀ ਰਾਜੇ ਦਾ ਐਣਾ ਸ਼ਕਾਰ ਖੇਲਣ ਕੇ ਵਾਸਤੇ

ਹੋਡੀ ਰਾਜਾ ਥੀਂ ਸ਼ੈਹਰਓ ਹੋਡਲੇ ਦਾ ਇਕ ਦਿਨ ਓ ਗਿਆ ਸ਼ਕਾਰ ਬੇਲੀ ॥ ਕਿਤੇ ਨਿਕਲ ਸ਼ਕਾਰ ਦੂਰ ਲੰਘ ਗਿਆ ਮਗਰੇ ਗਿਆ ਥੀ ਹੋਡੀ ਤਰਾਰ ਬੇਲੀ ॥ ਫਿਰਦਾ ਫਿਰਦਾ ਓ ਮੈਹਲਾਂ ਦੇ ਹੇਠ ਆਇਆ ਨਿਗਾ ਪੈਗਈ ਕੋਕਲਾਂ ਨਾਰ ਬੇਲੀ॥ ਮਿਤਸਿੰਘ ਫੇਰ ਰਾਣੀ ਨੇ ਨਿਗਾ ਮਾਰੀ ਕਰਦੀ ਉਸਨੂੰ ਫੇਰ ਪੁਕਾਰ ਬੇਲੀ ॥

ਦੋਹਿਰਾ ॥ ਰਾਣੀ ਹਾਕਾਂ ਮਾਰਦੀ ਕਰਦੀ ਬਹੁਤ ਪੁਕਾਰ ॥ ਮੈਹਲਾਂ ਹੇਠ ਫੇਰੇਂਦਿਆ ਲਈਂ ਮੇਰੀ ਤੂੰ ਸਾਰ॥ਮੁਕੰਦਛੰਦ॥ ਰਾਣੀ ਮਾਰੇ ਹਾਕਾਂ ਉਸਨੂੰ ਬੁਲਾਇਕੇ॥ ਕੌਣਓ ਤੂੰ ਹੁਣੇ ਦਸ ਤੂੰ ਸੁਣਾਇਕੇ ॥ ਕਿਧਰੋਂ ਤੂੰ ਆਇਆ ਕਿਧਰਨੂੰ ਜਾਂਵਣਾ । ਕੇਹੜਾ ਤੇਰਾ ਸ਼ੈਹਰ ਆਖਕੇ ਸੁਣਾਵਣਾ। ਆਖਦਾ ਸੀ ਹੋਡੀ ਸੁਨ ਲਾਕੇ ਕਾਨ ਨੀ ॥ ਹੋਡਲੇ ਦਾ ਰਾਜਾ ਜਾਣਦਾ ਜਹਾਨ ਨੀ ॥ਏਧਰ ਮੈਂ ਆਇਆ ਨੀ ਸ਼ਕਾਰ ਖੇਲਦਾ॥ ਤਾਹੀਂ ਤੇਰੇ ਮੈਹਲਾਂ ਹੇਠ ਫਿਰਾਂ ਮੇਲਦਾ ॥ ਆਖਦੀ ਸੀ ਰਾਣੀ ਫੇਰ ਓ ਪੁਕਾਰ ਜੀ ॥ ਕਹਿਣਾ ਮੇਰਾ ਮੰਨੋ ਕਹਾਂ ਵਾਰ ਵਾਰ ਜੀ ॥ ਆਖਦੀ ਸੀ ਰਾਣੀ ਕੇਰਾਂ ਛੇਜਾਂ ਮਾਣ ਜੀ॥ ਦਿਲ ਦੇ ਭਰਮ ਸਬ ਮਿਟ ਜਾਣ ਜੀ ॥ ਹਥ ਜੋੜ ਰਾਣੀ ਕਰਦੀ ਪੁਕਾਰ ਜੀ ॥ ਕਹਿਣਾ ਮੇਰਾ ਮੰਨੋਂ ਕਹਾਂ ਵਾਰ ਵਾਰ ਜੀ ॥ ਆਖਦਾ ਸੀ ਹੋਡੀ ਕੌਲਦੇਦੇ ਰਾਣੀਏਂ ॥ ਫੇਰ ਤੇਰੀਛੇਜ ਅਸੀ ਆਕੇ ਮਾਣੀਏਂ॥ਮਿਲਣੇ ਦਾ ਹੋਡੀ ਜਤਨ ਕਰਾਂਵਦਾ ॥ ਤੀਮੀਆਂ ਦੇ ਪਿਛੇ ਕੇਡਾ ਦੁਖ ਪਾਂਵਦਾ॥ ਹੋਡਲੇ ਦੇ ਵਿਚੋਂ ਸੁਰੰਗ ਲਗਾਂਵਦਾ ॥ ਕੱਢਕੇ ਸੁਰੰਗ ਧੌਲਰਾਂ ਚਲਾਂਵਦਾ ॥ ਹੋਡੀ ਨੇ ਸੁਰੰਗ ਕਢੀ ਮੈਹਲੀਂ ਜਾਇਕੇ ॥ ਰਾਣੀ ਕੋਲ ਗਿਆ ਭਾਰੀ ਦੁਖ ਪਾਇਕੇ॥ਸੁਰੰਗ ਦੇ ਵਿਚ ਦੀ ਹਮੇਸ਼ ਆਂਵਦਾ ॥ ਤੀਮੀਆਂ ਦੇ ਪਿਛੇ ਕੇਡਾ ਦੁਖ ਪਾਂਵਦਾ ॥ ਰਾਣੀ ਦੀਆਂ ਜਾਕੇ ਨਿਤ ਛੇਜਾਂ ਲਾਂਵਦਾ ॥ ਸੁਰੰਗ ਦੇ ਵਿਚ ਦੀ

ਹਮੇਸ਼ ਆਂਵਦਾ ॥ ਏਹੀ ਹੋਗੀ ਹੋਡੀ ਦੀ ਹਮੇਸ਼ ਕਾਰਜੀ॥ ਰਾਣੀ ਕੋਲ ਜਾਕੇ ਵੰਡਦਾ ਪਿਆਰ ਜੀ ॥ ਇਕ ਰੋਜ ਤੋਤੇ ਦੀ ਨਜਰ ਆਂਵਦਾ ॥ ਰਾਣੀ ਕੋਲ ਜਾਕੇ ਖੁਸ਼ੀਆਂ ਮਨਾਂਵਦਾ ॥ ਤੋਤਾ ਜੋ ਰਸਾਲੂ ਨੂੰ ਕਰੇ ਪੁਕਾਰ ਜੀ ॥ ਚੂਸੇ ਤੇਰੇ ਅੰਬ ਜੇੜੀ ਪੱਕੀ ਡਾਰ ਜੀ ॥ ਤੇਰੇ ਮੈਲਾਂ ਵਿਚ ਰਾਜਾ ਹੋਡੀ ਆਂਵਦਾ ॥ ਰਾਣੀ ਨਾਲ ਜਾਕੇ ਨਿਤ ਭੋਗ ਲਾਂਵਦਾ ॥ ਆਖਦਾ ਰਸਾਲੂ ਮਿਤਸਿੰਘਾ ਫੇਰ ਜੀ ॥ ਔਣ ਦੇ ਸਵੇਰੇ ਸੀਸ ਬਢੂੰ ਘੇਰ ਜੀ॥

ਹੋਡੀ ਹਾਜੇ ਨੂੰ ਮਾਰ ਦੇਣਾ ਰਸਾਲੂ ਨੇ ॥

ਬੈਤ ॥ ਹੋਡੀ ਅਗਲੇ ਦਿਨ ਜਾਂ ਫੇਰ ਗਿਆ ਜਾਕੇ ਮੈਹਲਾਂ ਦੇ ਵਿਚ ਵੜ ਜਾਂਵਦਾ ਜੀ॥ ਕਿਲੇ ਵਿਚ ਰਸਾਲੂ ਨੇ ਘੇਰਲਿਆ ਖੰਡਾ ਮਾਰਕੇ ਸੀਸ ਕਟਾਂਵਦਾ ਜੀ॥ ਖੰਡਾ ਮਾਰਕੇ ਟੁਕੜੇ ਚਾਰ ਕੀਤੇ ਬੋਟੀ ਬੋਟੀ ਓਹ ਮਾਸ ਕਰਾਂਵਦਾ ਜੀ ॥ ਸਿਰ ਚਕ ਰਸਾਲੂ ਨੇ ਰੱਖਲਿਆ ਮਿਤ ਸਿੰਘ ਕਬਾਬ ਲਜਾਂਵਦਾ ਜੀ ॥ ਚਕ ਮਾਸ ਜਾਂ ਬਾਂਦੀ ਦੇ ਹੱਥ ਦਿਤਾ ਬਾਂਦੀ ਭੂੰਨ ਕਬਾਬ ਬਣਾਂਵਦੀ ਜੀ॥ਭੁੰਨ ਬਾਂਦੀ ਨੇ ਰਾਣੀ ਦੇ ਹੱਥ ਦਿਤਾ ਰਾਣੀ ਖਾਇਕੇ ਆਖ ਸੁਣਾਂਵਦੀ ਜੀ ॥ ਜਦੋਂ ਰਾਣੀ ਨੇ ਖਾਦੇ ਕਬਾਬ ਸਾਰੇ ਲੱਜਤ ਹੋਰ ਤੇ ਹੋਰ ਲੈ ਆਂਵਦੀ ਜੀ ॥ ਮਿਤਸਿੰਘ ਰਸਾਲੂ ਦੇ ਕੋਲ ਜਾਕੇ ਰਾਣੀ ਆਖਕੇ ਫੇਰ ਸੁਣਾਂਵਦੀ ਜੀ ॥ ਮੁਕੰਦਛੰਦ ॥

ਆਖਦੀ ਸੀ ਰਾਣੀ ਰਾਜੇ ਨੂੰ ਸੁਣਾਇਕੇ ॥ ਭੁੰਨਿਆਂ ਕਬਾਬ ਵਡਾ ਚਿਤ ਲਾਇਕੇ॥ਅਜ ਜੇਹਾ ਮਾਸ ਕਦੇ ਨਹੀਂ ਖਾਂਵਣਾ ॥ ਬਹੁਤਾ ਹੀ ਸੁਆਦ ਮਾਸ ਵਿਚੋਂ ਆਂਵਣਾ॥ ਸਚ ਦਸੋ ਬਾਦਸ਼ਾਹ ਕਿਥੋਂ ਲਿਆਇਆ ਜੀ ॥ ਅੱਜ ਜੇਹਾ ਮਾਸ ਕਦੇਨਹੀਂ ਖਾਇਆ ਜੀ ॥ ਆਖਦਾ ਰਸਾਲੂ ਰਾਣੀ ਨੂੰ ਬੁਲਾਇਕੇ ॥ ਆ ਲੈ ਫੜ ਸੀਸ ਵੇਖ ਲੈ ਤੂੰ ਆਇਕੇ ॥ ਵੇਖਦੀ ਹੈ ਰਾਣੀ ਸੀਸ ਨੂੰ ਉਠਾਇਕੇ ॥ ਹੋਡੀ ਦਾ ਜੋ ਮਾਸ ਖਾਲਿਆ ਬਣਾਇਕੇ ॥ ਆਖਦਾ ਰਸਾਲੂ ਕਰ ਲੈ ਪਛਾਣਨੀ॥ਮਾਣਦਾ ਸੀ ਛੇਜਾਂ ਤੇਰੀ ਆਏ ਆਣਨੀ॥ਤੇਰੇ ਕੋਲ ਆਕੇ ਸੀਸ ਹੈ ਕਟਾਲਿਆ॥ਭੁੰਨਕੇਤੇ ਮਾਸ ਰਾਣੀਏਂ ਨੀ ਖਾਲਿਆ ॥ ਏਥੇ ਆਕੇ ਏਸ ਨੇ ਕੀ ਸੁਖ ਪਾ ਲਿਆ ॥ ਛੇੜਕੇ ਜਮਾਂ ਨੂੰ ਜਨਮ ਗਮਾਲਿਆ ॥ ਔਰਤਾਂ ਦੇ ਕੋਲੋਂ ਕੀਨੇ ਨਫਾ ਪਾਲਿਆ ॥ ਮਿਤਸਿਧਾ ਐਵੇਂ ਜਨਮ ਗਮਾ ਲਿਆ ॥ ਦੋਹਰਾ ॥ ਬਡੇ ਬਡੇ ਔਲੀਏ ਦਿਤੇ ਰੰਨਾਂ ਨੇ ਗਾਲ ॥ ਸੰਗਲਾਦੀਪ ਵਿਚ ਪਦਮਣੀ ਮਛੰਦਰ ਰਖੇ ਨਾਲ ॥ ਬੈਤ ॥ ਕਬੀਓ ਵਾਚ ॥ ਏਨਾਂ ਰੰਨਾਂ ਨੇ ਮਾਰਕੇ ਚੂਰ ਕੀਤੇ ਬਡੇ ਔਲੀਏ ਸਾਧ ਬਲਕਾਰ ਭਾਈ ॥ ਰਾਜੇ ਭੋਜਦੇ ਉਤੇ ਅਸਵਾਰ ਹੋਈਆਂ ਕਾਠੀ ਓਸ ਦੇ ਉਤੇ ਲੈ ਡਾਰ ਭਾਈ ॥ ਪੂਰਨ ਭਗਤ ਜਲਾਦਾਂ ਦੇ ਹਥ ਦਿਤਾ ਰਤ ਕਢਕੇ ਲਾਇਆ ਸ਼ਿੰਗਾਰਭਾਈ॥ਰਾਜੇਦਸਰਥਨੂੰ ਰੰਨਾਂ

ਨੇ ਮਾਰ ਕੇ ਤੇ ਮਿਤਸਿੰਘ ਓ ਦਿਤਾ ਸੀ ਡਾਰ ਭਾਈ ॥
ਬੈਤ ॥ ਹੇਠ ਜੋੜ ਦੇ ਮਿਰਜੇ ਨੂੰ ਮਾਰਿਆ ਸੂ ਨਾਲੇ ਮਾਰ ਤੇ ਬੀਰ ਕਸ਼ਮੀਰ ਧਾਰੋ ॥ ਵਿਚ ਲੰਕਾ ਦੇ ਰੌਣ ਨੂੰ ਮਾਰਲਿਆ ਜੇੜਾ ਬਸੇ ਸਮੁੰਦਰੋਂ ਪੀਰ ਧਾਰੋ ॥ ਵਡਾ ਬਾਲੀ ਜੋ ਇਸਤ੍ਰੀ ਰੋਕ ਬੈਠਾ ਉਹਬੀ ਮਾਰਿਆ ਰਾਮਓਤੀਰ ਧਾਰੋ॥ਮਿਤਸਿੰਘ ਜੋ ਰੰਨਾਂ ਦੇ ਬਸ ਪਿਆ ਉਹਨੂੰ ਲੈਂਦੀਆਂ ਅੰਤ ਸੁਧੀਰ ਧਾਰੋ ॥ ਬੈਤ ॥ ਰੰਨਾਂ ਮਗਰ ਜੋ ਇੰਦਰ ਵਗਾ ਲਿਆਇਆ ਘੋੜੇ ਗਿਆ ਸੀਂ ਉਥੇ ਕੁਹਾਏ ਧਾਰੋ॥ ਘਰ ਗੋਤਮ ਦੇ ਚੰਦ੍ਰਮਾਂ ਆਪ ਗਿਆ ਉਹਨੂੰ ਲਗਿਆ ਫੇਰ ਸਰਾਪ ਧਾਰੋ ॥ ਏਨਾਂ ਰੰਨਾਂ ਨੇ ਸੇਵਾ ਤੇ ਵਾਰ ਕੀਤਾ ਛੇਰਾ ਬਣਕੇ ਗਿਆ ਨਪਾਲ ਧਾਰੋ ॥ ਮਿਤਸਿੰਘ ਜੋ ਹੋਡੀ ਲੈ ਬਸ ਆਇਆ ਭੁੰਨ ਖਾਂਦਾ ਬੀਂ ਉਹਦਾ ਕਬਾਬ ਧਾਰੋ॥ ਕਬੀਓਵਾਚ ਕੋਰੜਾਛੰਦ ॥

ਕਿੱਸਾ ਸੰਪੂਰਨ ਸਾਲ ੧੯੭੧

ਕਿਸਾ ਜੋ ਰਸਾਲੂ ਦਾ ਕੀਤਾ ਤਿਆਰ ਜੀ ॥ ਬਿਸ਼ਨਸਿੰਘ ਪਿਆਰਾ ਆਖਦਾ ਪੁਕਾਰ ਜੀ ॥ਉਹਦੇ ਕਹਿਣੇ ਵਿਚ ਕਿਸਾ ਮੈਂ ਬਣਾਲਿਆ ॥ ਰਚਕੇ ਓ ਕਿਸਾ ਸਬ ਨੂੰ ਸੁਣਾਲਿਆ॥ ਰਣਸਿੰਘ ਪਿਆਰਾ ਆਖਦਾ ਪੁਕਾਰ ਜੀ ॥ ਛੰਦ ਤੂੰ ਬਣਾਦੇ ਚੰਗੇ ਜੋ ਉਚਾਰ ਜੀ॥ ਛੰਦ ਬੈਤਾਂ ਵਿਚ ਕਿਸਾ ਮੈਂ ਬਣਾ ਲਿਆ ॥ ਰਚਕੇ ਓ ਕਿੱਸਾ ਸਭ ਨੂੰ ਸੁਣਾਲਿਆ ॥ ਬਿਸ਼ਨ

ਸਿੰਘ ਆਖਦਾ ਸੀ ਨਿਤ ਆਇਕੇ ॥ ਕਿਸਾ ਤੂੰ ਸੁਣਾ ਦੇ ਸਾਨੂੰ ਚਿਤ ਲਾਇਕੇ ॥ ਵਿਚ ਜੋ ਅਬਾਈ ਦੇਸੀ ਲੈਂਦਾ ਘੇਰ ਜੀ ॥ ਛੰਦ ਮੈਂ ਬਣਾਏ ਉਹਦੇ ਕਹਿਣੇ ਫੇਰ ਜੀ ॥ ਜੈਸਾ ਤੀ ਮੈਂ ਸੁਣਿਆ ਉਸਾਹੀ ਬਣਾਲਿਆ ॥ ਰਚਕੇ ਮੈਂ ਕਿੱਸਾ ਸਭ ਨੂੰ ਸੁਣਾਲਿਆ॥ਵਿਚ ਜੋ ਮਹੋਲੀ ਗੁਰੂ ਮੇਰਾ ਬਸਦਾ॥ ਨਾਮ ਮਹਰ ਸਿੰਘ ਉਹਦਾ ਥੋਂਨੂੰ ਦਸਦਾ ॥ ਵਿਦਿਆ ਦਾ ਬਰ ਸਾਨੂੰ ਦਿਤਾ ਚਾਇਕੇ ॥ ਪਿੰਗਲ ਪੜ੍ਹਾਇਆ ਠੀਕ ਹੀ ਬਣਾਇਕੇ॥ ਪੜ੍ਹਕੇ ਪਿੰਗਲ ਕਿਸਾ ਮੈਂ ਬਣਾਲਿਆ ॥ ਮਾਘ ਸੁਦੀ ਦੁਆਦਸੀ ਨੂੰ ਭੋਗ ਪਾ ਲਿਆ ॥ ਮਿਤਸਿੰਘਾ ਨਾਮ ਗੁਰੂ ਦਾ ਧਿਆ ਲੀਏ ॥ ਫੜਕੇ ਚਰਨ ਸੀਸ ਨੂੰ ਨਵਾ ਲੀਏ ॥ ਦੋਹਿਰਾ ॥ ਪਤਾ ਕਬੀ ਦਾ ਦਸਦਾ ਲਿਖਿਆ ਛੇਕੜ ਆਨ॥ਅਛੀ ਤਰਾਂ ਜੀ ਪੜ੍ਹਲੋ ਲਾਕੇ ਖੂਬ ਧਿਆਨ॥

ਕਬਿੱਤ ॥ ਹਥ ਜੋੜ ਅਰਜ ਪੁਕਾਰ ਕਰਾਂ ਬਾਰ ਬਾਰ ਸਬਨਾਂ ਕਬੀਸ਼ਰਾਂ ਨੂੰ ਰਿਹਾ ਮੈਂ ਗੁਜਾਰ ਜੀ ॥ ਭੁਲ ਚੁਕ ਮਾਫ ਕੀਜੀਓ ਲੈ ਆਪ ਪਿਆਰੇ ਰਚਲਿਆ ਕਿਸਾ ਨਾ ਕਬੀਸ਼ਰੀ ਦੀ ਸਾਰ ਜੀ॥ ਸਾਲ ਉਨੀ ਸੈ ਜੋ ਸਤਰੋੇਛ ਹੋਗਿਆ ਸੰਪੂਰਨ ਕਿਸਾ ਮਾਂਘ ਸੁਦੀ ਦੁਆਦਸੀ ਲੈ ਦਿਨ ਐਤਵਾਰ ਜੀ ॥ ਭੁਲ ਚੁਕ ਵਿਚ ਜੇੜ੍ਹੀ ਹੋਊਗੀ ਪਿਆਰਿਆ ਓਏ ਕਹੇ ਮਿਤਸਿੰਘ ਜਰਾ ਕੀਜੀਓ ਨਾ ਜਾ-ਹਾਰ ਜੀ॥ ਕਬਿੱਤ ॥ ਰਿਆਸਤ ਪਟਿਆਲੇ ਵਿਚ

ਲਾਕਾ ਸਾਡਾ ਲਗਦਾ ਹੈ ਠਾਣਾ ਅਮਰ ਗੜ ਦਾ ਤਸੀਲ ਧੂਰੀ ਜਾਨ ਜੀ ॥ ਨਗਰਾਂ ਦੇ ਵਿਚੋਂ ਨਗਰ ਬਸੇ ਭਰਭੂਰ ਭਾਈ ਵੈਂਦਾਂ ਜੋ ਗਰਾਮ ਜਗ ਜਾਣਦਾ ਜਹਾਨ ਜੀ ॥ ਕੌਮ ਜੋ ਸੁਨਿਆਰਾ ਅਸੀ ਕਰੀਏ ਬਡੀ ਮੌਜ ਨਾਲ ਗੈਹਣੇ ਅਸੀ ਘੜੀਏ ਸਚ ਕਰਾਂ ਮੈਂ ਬਿਆਨ ਜੀ ॥ ਮਿਲਣੇ ਦਾ ਪਤਾ ਤੈਨੂੰ ਦਸ ਦਿਤਾ ਮਿਤਸਿੰਘਾ ਸ਼ੌਕ ਜੋ ਕਬੀਸ਼ਰੀ ਦਾ ਲਗਿਆ ਸੀ ਆਨ ਜੀ ॥

ਸੰਪੂਰਨੰ

